# ਹਾਜ਼ਰਨਾਮਾ ਗੁਰੂ ਨਾਨਕ ਦੇਵ ਜੀ

ਤਿਲੰਗ ਮਹਲਾ ੧ ॥
ਹਾਜ਼ਰਾ ਕਉ ਮਿਹਰ ਹੈ ॥ ਬਿਹਾਜਰਾਂ ਕਉ ਬਿਮਿਹਰ ਹੈ ॥
ਈਮਾਨ ਦੋਸਤ ਹੈ ॥ ਬੇਈਮਾਨ ਕਾਫਰ ਹੈ ॥

ਤਕੱਬਰ[1] ਕਹਰ ਹੈ ॥ ਗੁੱਸਾ ਹਰਾਮ ਹੈ ॥ [1]ਹੰਕਾਰ।
ਨਫ਼ਸ ਸ਼ੈਤਾਨ ਹੈ ॥ ਗੁਮਾਨ ਲਾਨਤੀ ਹੈ ॥
ਪਸਗ਼ੈਬਤ[1] ਕਾ ਮੂੰਹ ਕਾਲਾ ਹੈ ॥ [1]ਨਿੰਦਕਾਂ।
ਦਿਆਨਤ ਦਾਰ ਸੁਰਖਰੋਇ ਹੈ ॥
ਬੇਦਿਆਨਤ ਸਿਆਹ ਹੋਇ ਹੈ ॥ ਅਕਿਰਤਘਣ ਜ਼ਰਦ-ਰੂਇ ਹੈ ॥
ਬਦਨੀਅਤ ਨਾਪਾਕ ਹੈ ॥ ਮੋਮ ਦਿਲ ਪਾਕ ਹੈ ॥
ਬੇਹਿਰਸ ਅਉਲੀਆ ਹੈ ॥ ਹਿਰਸਮੰਦ ਫਾਜਰਨ ਹੈ[1] ॥ [1]ਲਾਲਚੀ ਪਾਪੀ ਹੈ।
ਦਰੋਗ਼[1] ਦੋਜ਼ਕ ਹੈ ॥ ਸੱਚੁ ਭਿਸਤੁ ਹੈ ॥ [1]ਝੂਠ।
ਬਦ ਜ਼ੁਬਾਨ ਫਿੱਕਾ ਹੈ ॥ ਦਰਦਵੰਦ ਦਰਵੇਸ਼ ਹੈ ॥
ਬੇਦਰਦ ਕਮਾਈ ਹੈ ॥ ਰੋਜ਼ੀਬਖਸ ਰਹੀਮ ਹੈ ॥
ਇਲਮ ਹਲੀਮੀ ਹੈ ॥ ਤਵੱਜਾ ਬੁਲੰਦੀ ਹੈ ॥
ਖੈਰਵੰਦ ਸਤੀ ਹੈ ॥ ਬੇਖ਼ੈਰ ਬਖੀਲ ਹੈ ॥
ਜ਼ੋਰ ਜ਼ੁਲਮ ਹੈ ॥ ਬੇਜ਼ੋਰ ਪਾਕ ਹੈ ॥
ਮੁਸਾਫਾ ਸਿਫਤ ਹੈ ॥ ਹਿਕਮਤ ਕਤੇਬ ਹੈ ॥
ਦੁਆਇ ਦੌਲਤ ਹੈ ॥ ਬਦਦੁਆਇ ਕਹਿਰ ਹੈ ॥
ਇਨਸਾਫ ਸਾਫ ਹੈ ॥ ਚੋਰੀ ਲਾਲਚ ਹੈ ॥
ਯਾਰੀ ਪਲੀਤੀ ਹੈ ॥ ਸਿਫਤ ਉਜ਼ੂ ਹੈ ॥
ਬਾਂਗ ਬਲੇਲਿ[1] ਹੈ ॥ ਕਰਾਮਾਤ ਕੁਦਰਤਿ ਹੈ ॥ [1]ਬਾਂਗ (ਐਵੇਂ) ਆਵਾਜ਼ ਮਾਤ੍ਰ ਹੈ।
ਫਕੀਰੀ ਸਬੂਰੀ ਹੈ ॥ ਨਾਸਬੂਰੀ ਮਕਰ ਹੈ ॥
ਰਾਹੁ ਪੀਰਾਂ ਹੈ ॥ ਬੇਰਾਹੁ ਬੇਪੀਰਾਂ ਹੈ ॥
ਤੇਗ ਮਰਦਾਂ ਹੈ ॥ ਦੇਗ ਖਰਾਇਤ ਹੈ ॥ ਅਦਲ ਬਾਦਸ਼ਾਹ ਹੈ ॥
ਏਤੇ ਟੋਲਿ ਜਿ ਜਾਣ ਜਣਾਵੈ ॥ ਤਉ ਨਾਨਕ ਦਾਨਸ਼ਵੰਦ ਕਹਾਵੈ[†] ॥੧॥

[†]ਇਹ ਹਾਜ਼ਰਨਾਮਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ, ਇਸ ਵਾਸਤੇ ਸ਼੍ਰੀ ਮੁਖਵਾਕ ਨਹੀਂ। - ***ਭਾਈ ਵੀਰ ਸਿੰਘ ਦਾ ਇੱਕ ਨੋਟ***